੧ ੴ ਸਤਿਗੁਰਪ੍ਰਸਾਦਿ ॥

ਸੁਭ ਕਰਮਨ ਤੇ ਕਬਹੂੰ ਨ ਟਰੋਂ ॥

# ਜਪੁ ਤੇ ਜਾਪੁ ਵਿਚ ਦਸੀ ਸਿਖੀ ਦੀ ਰਹਿਤ ਤੇ ਰਹਿਣੀ

ਡਾ. ਤਾਰਨ ਸਿੰਘ

"ਜਪੁ ਤੇ ਜਾਪੁ ਦੋਵੇਂ ਸ੍ਰੇਸ਼ਟਤਮ ਰਹਿਤਨਾਮੇ ਹਨ। ਜਪੁ ਖਾਲਸੇ ਨੂੰ ਸੰਤ ਬਣਾਉਂਦਾ ਹੈ ਅਤੇ ਜਾਪੁ ਸਿਪਾਹੀ ਅਤੇ ਦੋਵੇਂ ਖਾਲਸੇ ਨੂੰ "ਸੰਤ-ਸਿਪਾਹੀ" ਬਣਾਉਂਦੇ ਹਨ।"




ਪ੍ਰਕਾਸ਼ਕ—

**ਸਿੱਖ ਬੁੱਕ ਸੈਂਟਰ**

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ

ਕੇਂਦਰੀ ਦਫਤਰ—ਗੁਰਦਵਾਰਾ ਸ਼ਹੀਦਾਂ

ਗੁਰੂ ਤੇਗ ਬਹਾਦਰ ਨਗਰ, ਲੁਧਿਆਣਾ—2

ਸਹਾਇਤਾ ਭੇਟਾ : 50 ਪੈਸੇ

Sri Satguru Jagjit Singh Ji eLibrary NamdhariElibrary@gmail.com

## ਸਾਡੇ ਪ੍ਰਕਾਸ਼ਨ

| | | |
|---|---|---|
| ੧. | ਮੂਲ ਮੰਤਰ ਸੰਕਲਪ ਅਤੇ ਵਿਵੇਚਨ ੨੩੪ ਸਫ਼ੇ | ੩੦-੦੦ |
| ੨. | "ਪੰਜਾਬ ਵਸਦਾ ਗੁਰਾਂ ਦੇ ਨਾਂ ਤੇ" | ੨੦-੦੦ |
| ੩. | ਨਾਨਕ ਕਾ ਧਨ ਨਾਮੁ | ੨੦-੦੦ |
| ੪. | ਅਨਹਦ ਨਾਦ | ੩-੦੦ |
| ੫. | ਇਹ ਕੇਵਲ ਚਿੰਨ ਨਹੀਂ | ੧-੫੦ |
| ੬. | ਧਰਮ ਸੰਗਤ ਤੇ ਸਮਾਜ ਉਸਾਰੀ | ੨-੦੦ |
| ੭. | ਅਜੋਕਾ ਯੁਗ—ਇਸਤਰੀ ਤੇ ਗੁਰਮਤਿ | ੧-੦੦ |
| ੮. | ਪੀੜ੍ਹਾਂ ਦੇ ਪੰਘੂੜੇ ਪਲਿਆ ਪੰਥ | ੧-੨੫ |
| ੯. | ਨਾਨਕ ਸਚਾ ਪਾਤਸ਼ਾਹ | ੧-੦੦ |
| ੧੦. | ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ | ੧-੦੦ |
| ੧੧. | ਸਿੱਖ ਬੀਬੀਆਂ | ੧-੦੦ |
| ੧੨. | ਕੇਸ ਮੈਨੂੰ ਕਿਉਂ ਪਿਆਰੇ ਹਨ ? | ੦-੫੦ |
| ੧੩. | ਕੇਸ ਸਿੱਖੀ ਦੀ ਮੁਹਰ | ੦-੫੦ |
| ੧੪. | ਮੈਨੂੰ ਸਿੱਖੀ ਕਿਉਂ ਪਿਆਰੀ ਲਗਦੀ ਹੈ ? | ੦-੫੦ |
| ੧੫. | ਬੰਦਨਾ (ਹਿੰਦੀ-ਪੰਜਾਬੀ-ਸ਼ਬਦ) | ੦-੫੦ |
| ੧੬. | ਵੇਦਨਾ (ਚਿੱਠੀਆਂ ਲਿੱਖ ਸਤਿਗੁਰਾਂ ਵਲ ਪਾਈਆਂ) | ੧-੦੦ |

# ਸਿੱਖ ਬੁੱਕ ਸੈਂਟਰ

## ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ

ਗੁਰਦੁਆਰਾ ਸ਼ਹੀਦਾਂ, ਮਾਡਲ ਟਾਊਨ,

ਲੁਧਿਆਣਾ—2

Sri Satguru Jagjit Singh Ji eLibrary NamdhariElibrary@gmail.com

# ਜਪੁ ਤੇ ਜਾਪੁ ਵਿਚ ਦਸੀ ਸਿਖੀ ਦੀ ਰਹਿਤ ਤੇ ਰਹਿਣੀ

ਡਾ. ਤਾਰਨ ਸਿੰਘ

(੧)

ਜਪੁ ਜਾਪੁ ਜੇਵੇ ਬਿਨਾ ਜੋ ਜੇਵੇ ਪ੍ਰਸਾਦ,
ਸੋ ਵਿਸ਼ਟਾ ਕਾ ਕਰਮ ਹੋਏ, ਜਨਮ ਗਵਾਵੈ ਬਾਦ ।

ਜਪੁ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਨੀਸਾਨ ਬਾਣੀ ਹੈ ਅਤੇ ਜਾਪੁ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਨੀਸਾਣ ਬਾਣੀ ਹੈ । ਜਪੁ ਵਿਚ ਸਤਿ ਦੀ ਵਿਆਖਿਆ ਹੈ, ਸੁਖਮਨੀ ਵਿਚ ਚਿਤ ਦੀ ਅਤੇ ਅਨੰਦੁ ਵਿਚ ਅਨੰਦ ਸੀ, ਪਰ ਜਾਪੁ ਵਿਚ ਸਤਿ, ਚਿਤ, ਅਨੰਦ ਤਿੰਨਾਂ ਦੀ ਹੀ ਵਿਆਖਿਆ ਹੈ । ਨੀਸਾਣ ਉਚਾ ਸਿਖਰੀ-ਝੂਲਦਾ ਨੀਸ਼ਾਨ ਹੁੰਦਾ ਹੈ ਜੋ ਚਿਨ੍ਹਾਤਮਕ ਰੂਪ ਵਿਚ ਕਿਸੇ ਸ਼ਖ਼ਿਤੀ ਦੇ ਸਮੂਹ ਉਦੇਸ਼ਾਂ ਤੇ ਆਦਰਸ਼ਾਂ ਦੀ ਸਾਰੀ ਵਿਥਿਆ ਦਸਦਾ ਹੈ । ਜਪੁ ਦੀ ਸਿਖੀ ਦੀ ਰਹਿਣੀ ਜਾਪੁ ਵਿਚ ਖਾਲਸਈ ਰਹਿਣੀ ਦਾ ਰੂਪ ਧਾਰਨ ਕਰਦੀ ਹੈ । **ਰਹਿਤ ਉਹ ਹੈ ਜਿਸ ਵਿਚ ਵਿਧਾਨਕ ਕਿਰਿਆਸ਼ੀਲਤਾ ਦੀ ਪ੍ਰੇਰਣਾ ਹੈ ਅਤੇ ਵਿਵਰਜਿਤ ਨਿਸ਼ੇਧ ਦਸਿਆ** ਹੈ । ਜੇ ਸਿਖ ਭਗਤੀ ਦੀ ਰੂਪ ਰੇਖਾ ਜਪੁ ਨੇ ਨਿਖਾਰੀ ਹੈ, ਤਦ ਖਾਲਸਈ ਆਦਰਸ਼ਾਂ ਨੂੰ ਜਾਪੁ ਨੇ ਰੂਪਮਾਨ ਕੀਤਾ ਹੈ । ਜਪੁ ਭਗਤੀ ਨੂੰ ਸਿਖਰ ਤੇ ਲੈ ਗਿਆ ਹੈ ਤੇ ਜਾਪੁ ਖਾਲਸਈ ਰਹਿਣੀ ਦੀ ਟੀਸੀ ਦਾ ਚਿਤਰਨ ਹੈ ।



Sri Satguru Jagjit Singh Ji eLibrary NamdhariElibrary@gmail.com

ਜਪੁ ਵਿਚ ਸਿਖੀ ਦੀ ਰਹਿਤ ਤੇ ਰਹਿਣੀ ਦਾ ਰੂਪ ਸੰਕੇਤ ਮਾਤਰ ਇਹਨਾਂ ਮਹਾਵਾਕਾਂ ਵਿਚ ਦਸਿਆ ਹੈ :

(੧) **ਭਾਣਾ ਮੰਨਣਾ :** ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ।੧।

(੨) **ਹੁਕਮ ਮੰਨਣਾ :** ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

(੩) **ਅੰਮ੍ਰਿਤ ਵੇਲੇ ਜਾਗਣਾ ਤੇ ਨਾਮ ਜਪਣਾ :** ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥੪॥

(੪) **ਵਿਚਾਰ ਤੇ ਸੇਵਾ :** ਜਿਨਿ ਸੇਵਿਆ (ਨਿਰੰਜਨ ਨੂੰ) ਤਿਨਿ ਪਾਇਆ ਮਾਨੁ ।੫।

(੫) **ਕੀਰਤਨ ਕਰਨਾ :** ਨਾਨਕ ਗਾਵੀਐ ਗੁਣੀ ਨਿਧਾਨੁ।੫।

(੬) **ਪ੍ਰੇਮ ਨਾਲ ਕੀਰਤਨ ਸੁਣਨਾ :** ਗਾਵੀਐ ਸੁਣੀਐ ਮਨਿ ਰਖੀਐ ਭਾਉ ।੫।

(੭) **ਗੁਰੂ ਵਿਚ ਸ਼ਰਧਾ :** ਗੁਰੂ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ।੫।

(੮) **ਸਿਮਰਨ ਭਗਤੀ :** ਨਾਨਕ ਭਗਤਾ ਸਦਾ ਵਿਗਾਸੁ, ਸੁਣਿਐ ਦੂਖ ਪਾਪ ਕਾ ਨਾਸੁ ।੮।

(੯) **ਨਾਮ ਮੰਨਣਾ :** ਐਸਾ ਨਾਮੁ ਨਿਰੰਜਨੁ ਹੋਇ, ਜੇ ਕੋ ਮੰਨਿ ਜਾਣੈ ਮਨਿ ਕੋਇ ।੧੨।

(੧੦) **ਦਇਆ, ਸੰਤੋਖ ਆਦਿ ਗੁਣ ਧਾਰਣਾ :** ਧੌਲੁ ਧਰਮੁ ਦਇਆ ਕਾ ਪੂਤੁ,ਸੰਤੋਖੁ ਥਾਪਿ ਰਖਿਆ ਜਿਨਿ ਸੂਤਿ।੧੬।

(੧੧) **ਭਾਣੇ ਵਿਚ ਰਹਿਣਾ :** ਜੋ ਤੁਧੁ ਭਾਵੈ ਸਾਈ ਭਲੀ ਕਾਰ ।੧੬।

(੧੨) **ਨਾਮ ਜਪਣਾ :** ਭਰੀਐ ਮਤਿ ਪਾਪਾ ਕੈ ਸੰਗਿ, ਓਹੁ ਧੋਪੈ ਨਾਵੈ ਕੈ ਰੰਗਿ ।੨੦।



Sri Satguru Jagjit Singh Ji eLibrary NamdhariElibrary@gmail.com

(੧੩) **ਕਰਮ ਕਾਂਡ :** ਤੀਰਥੁ ਤਪ ਦਇਆ ਦਤੁ ਦਾਨੁ, ਜੇ ਕੋ ਪਾਵੈ ਤਿਲ ਕਾ ਮਾਨੁ ।੨੧।

(੧੪) **ਨਾਮ ਤੇ ਪ੍ਰੇਮ :** ਸੁਣਿਆ ਮੰਨਿਆ ਮਨਿ ਕੀਤਾ ਭਾਉ, ਅੰਤਰਗਤਿ ਤੀਰਥਿ ਮਲਿ ਨਾਉ ।੨੧।

(੧੫) **ਗੁਣ ਧਾਰਨਾ :** ਵਿਣ ਗੁਣ ਕੀਤੇ ਭਗਤਿ ਨ ਹੋਇ ।੨੧।

(੧੬) **ਨਾਮ ਜਪਣਾ :** ਜਿਸਨੋ ਬਖਸੇ ਸਿਫਤਿ ਸਾਲਾਹ, ਨਾਨਕ ਪਾਤਸਾਹੀ ਪਾਤਿਸਾਹੁ ।੨੫।

(੧੭) **ਭਾਣੇ ਵਿਚ ਰਹਿਣਾ :** ਸੋ ਪਾਤਸਾਹੁ ਸਾਹਾ ਪਾਤਿਸਾਹਿਬੁ, ਨਾਨਕ ਰਹਣੁ ਰਜਾਈ ।੨੭।

(੧੮) **ਗੁਣ ਧਾਰਨਾ :** ਆਦੇਸੁ ਤਿਸੈ ਆਦੇਸੁ ।੨੮। ਤੇ ਆਦੇਸੁ ਹੈ ਸੰਤੋਖ, ਸਰਮ ਪਤ, ਕੁਆਰੀ ਕਾਇਆ, ਪਰਤੀਤਿ, ਸਗਲ ਜਮਾਤੀ, ਮਨਿ ਜੀਤੈ, ਗਿਆਨ, ਦਇਆ ਆਦਿ।

(੧੯) **ਨਾਮ ਜਪਣਾ :** ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ।੩੨।

(੨੦) **ਨਦਰ :** ਜਿਨ ਕਉ ਨਦਰਿ ਕਰਮੁ ਤਿਨ ਕਾਰ ।੩੮। (ਇਹ ਕਾਰ ਹੈ ਜਤ, ਧੀਰਜ, ਮਤਿ, ਵੇਦ, ਭਉ, ਭਾਉ, ਦੀ)

(੨੧) **ਨਾਮ ਜਪਣਾ :** ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ, ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ (ਸਲੋਕ)

ਇਹ ਰਹਿਣੀ ਹੈ ਹੁਕਮ-ਰਜ਼ਾ ਵਿਚ ਤੁਰਨ ਦੀ, ਸਚੇ ਨਾਮ ਦੇ ਵੀਚਾਰ ਸੇਵਨ, ਗਾਵਨ ਸੁਣਨ, ਮੰਨਣ ਤੇ ਭਗਤੀ-ਭਜਣ ਦੀ; ਦਇਆ, ਸੰਤੋਖ, ਸਰਮ-ਪਤ, ਧਿਆਨ, ਗਿਆਨ, ਜਤ, ਭਉ, ਭਾਉ ਦੀ; ਨਦਰ-ਕਰਮ ਦੇ ਤਕਵੇ ਦੀ। ਜਪੁ ਅਨੁਸਾਰ ਇਹ ਰਹਿਤ ਤੇ ਰਹਿਣੀ ਉਗਮੀ ਹੈ ਇਸ ਆਸਥਾ ਵਿਚੋਂ ਕਿ ਸਚ ਹੈ :



Sri Satguru Jagjit Singh Ji eLibrary NamdhariElibrary@gmail.com

(੧) ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚ ਨਾਨਕ ਹੋਸੀ ਭੀ ਸਚੁ ।੧।

(੨) ਹੁਕਮੀ ਹੁਕਮੁ ਚਲਾਏ ਰਾਹੁ ।੩।

(੩) ਜੇਤਾ ਕੀਤਾ ਤੇਤਾ ਨਾਉ, ਵਿਣੁ ਨਾਵੈ ਨਾਹੀ ਕੋ ਥਾਉ ।੯।

(੪) ਸਭਿ ਗੁਣ ਤੇਰੇ ਮੈ ਨਾਹੀ ਕੋਇ, ਵਿਣ ਗੁਣ ਕੀਤੇ ਭਗਤਿ ਨ ਹੋਇ ।੨੧।

(੫) ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ।੨੧।

(੬) ਜੇਵਡੁ ਭਾਵੈ ਤੇਵਡੁ ਹੋਇ ।੨੯।

(੭) ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ।੩੨।

(੮) ਕਰਮੀ ਕਰਮੀ ਹੋਇ ਵੀਚਾਰੁ, ਸਚਾ ਆਪਿ ਸਚਾ ਦਰਬਾਰੁ ।੩੪।

(੯) ਸਚ ਖੰਡਿ ਵਸੈ ਨਿਰੰਕਾਰੁ, ਕਰਿ ਕਰਿ ਵੇਖੈ ਨਦਰਿ ਨਿਹਾਲ ।੩੭।

ਪਰਮ ਸੱਤਾ ਸਚ ਹੈ, ਹੁਕਮ ਕਰਨ ਵਾਲੀ ਚੇਤਨਾ ਹੈ, ਸਚਖੰਡ ਵਿਚ ਨਿਰੰਕਾਰ ਹੈ, ਨਾਮ ਰੂਪ ਵਿਚ ਸਰਬਵਿਆਪਕ ਹੈ, ਸਾਹਿਬ ਤੇ ਪਾਤਿਸ਼ਾਹ ਹੈ, ਗੁਣ ਨਿਧ ਹੈ ਤੇ ਗੁਣ ਦਾਤਾ ਹੈ, ਨਦਰਿ ਬਖਸ਼ਿਸ਼ ਕਰਦੀ ਹੈ ਤੇ ਕਰਮਾਂ ਅਨੁਸਾਰ ਨਿਆਂਕਾਰ ਹੈ । ਇਹ ਆਸਥਾ ਰਹਿਤ-ਰਹਿਣੀ ਦੀ ਨੀਂਹ ਹੈ । ਮੂਲ ਮੰਤਰ ਇਸੇ ਆਸਥਾ ਦਾ ਉਲੇਖ ਹੈ । ਇਹ ਨਿਸਚਾ ਰਹਿਤ ਦਾ ਆਸਰਾ ਹੈ । ਰਹਿਤਵਾਨ ਸਿਖ ਨਿਸਚੇਵਾਨ ਹੈ ।

(੩)

ਜਪੁ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦਰਸ਼ਨੀ ਦਰਵਾਜਾ ਹੈ । ਜਪੁ ਨੇ-ਹੁਕਮ-ਭਾਣੇ, ਸੁਣਨ-ਮੰਨਣ, ਗਾਵਨ-ਧਿਆਵਨ, ਵੀਚਾਰ-ਸਿਮਰਨ, ਨਦਰ-ਕਰਮ, ਗੁਣ ਧਾਰਨ ਤੇ ਕਰਮਸ਼ੀਲਤਾ ਭਗਤੀ ਦਿਤੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਸੇ ਸਾਰੇ ਵਿਧਾਨ ਜਾਂ ਰਹਿਤ ਅਤੇ ਨਿਸ਼ੇਧ ਕੁਰਹਿਤ ਦਾ ਆਧਾਰ ਜਪੁ ਜੀ ਦੇ ਹੁਕਮ ਤੇ ਹਉਮੈ ਦੇ ਸਿਧਾਂਤ ਹੀ ਹਨ ।



Sri Satguru Jagjit Singh Ji eLibrary NamdhariElibrary@gmail.com

# ਵਿਧਾਨ

(੧) **ਪਤ, ਸਤ, ਜਤ, ਸੁਚ ਦਾ ਜੀਵਨ :**
ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ,
ਨਾਵਹੁ ਧੋਵਹੁ ਤਿਲਕ ਚੜਾਵਹੁ ਸੁਚ ਵਿਣੁ ਸੋਚ ਨ ਹੋਈ।
(ਰਾਮਕਲੀ ਮਹਲਾ ੧ ਅਸਟਪਦੀ ੧)

(੨) **ਗੁਰੂ ਦੀ ਸਨਮੁਖਤਾ :** ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ (ਅਨੰਦ ੨੧)

(੩) **ਗੁਰਬਾਣੀ ਦਾ ਕੀਰਤਨ :** ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ (ਅਨੰਦ-੨੩)

(੪) **ਸਿਖ ਦਾ ਨਿਤ ਕਰਮ :**
ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨ ਕਰੇ ਅੰਮ੍ਰਿਤਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ।੨।

(੫) **ਸਰਬ ਪੱਖੀ ਜੀਵਨ :**
ਖੇਮ ਸਾਂਤਿ ਰਿਧਿ ਨਵ ਨਿਧਿ। ਬੁਧਿ ਗਿਆਨੁ ਸਰਬ ਤਹ ਸਿਧਿ।
ਬਿਦਿਆ ਤਪੁ ਜੋਗੁ ਪ੍ਰਭ ਧਿਆਨੁ।



Sri Satguru Jagjit Singh Ji eLibrary NamdhariElibrary@gmail.com

ਗਿਆਨੁ ਸ੍ਰੇਸਟ ਊਤਮ ਇਸਨਾਨੁ ।
ਚਾਰਿ ਪਦਾਰਥ ਕਮਲ ਪ੍ਰਗਾਸ । ਸਭ ਕੈ ਮਧਿ ਸਗਲ ਤੇ ਉਦਾਸ ।
ਸੁੰਦਰੁ ਚਤੁਰੁ ਤਤ ਕਾ ਬੇਤਾ । ਸਮਦਰਸੀ ਏਕ ਦ੍ਰਿਸਟੇਤਾ ।
ਇਹ ਫਲ ਤਿਸੁ ਜਨ ਕੈ ਮੁਖਿ ਭਨੇ । ਗੁਰ ਨਾਨਕ ਨਾਮ ਬਚਨ ਮਨਿ ਸੁਨੇ ।੬।

(੬) **ਨਿਰਭੈਤਾ, ਸੁਤੰਤਰਤਾ :** ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ । (ਸਲੋਕ ਮ: ੯. ੧੫)

(੭) **ਬਲ ਤੇ ਸਵਾਧੀਨਤਾ :** ਬਲ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ । (ਸਲੋਕ ਮ: ੯. ੫੪)

## ਨਿਸ਼ੇਧ

(੧) **ਚੋਰੀ, ਜਾਰੀ, ਕੂੜ ਨਿੰਦਾ, ਚੁਗਲੀ ਵਿਵਰਜਿਤ :**

ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ।
ਅਖੀ ਸੂਤਕੁ ਵੇਖਣਾ ਪਰਤ੍ਰਿਆ ਪਰਧਨ ਰੂਪੁ ।
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ।
ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ ।

(ਵਾਰ ਆਸਾ/੧੯. ੨)

(੨) **ਜਿਨਸੀ ਨਾਬਰਾਬਰੀ ਵਿਵਰਜਿਤ :** ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ । (ਵਾਰ ਆਸਾ/੨੦. ੧)

(੩) **ਕੌੜਾ ਬੋਲ ਵਿਵਰਜਿਤ :** ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ । (ਵਾਰ ਆਸਾ/੧੯ ੨)

(੪) **ਪਰਾਧੀਨਤਾ ਅਧਰਮ ਹੈ :**

ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ।
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ।
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ।
ਛੋਡੀਲੇ ਪਾਖੰਡਾ, ਨਾਮਿ ਲਇਐ ਜਾਹਿ ਤਰੰਦਾ ।

(ਵਾਰ ਆਸਾ/੧੬.੧)



Sri Satguru Jagjit Singh Ji eLibrary NamdhariElibrary@gmail.com

(੫) ਅਨਿਆਂ; ਧੱਕਾ; ਜ਼ੋਰ; ਜ਼ੁਲਮ ਵਿਵਰਜਿਤ :

ਮਾਣਸ ਖਾਣੇ ਕਰਹਿ ਨਿਵਾਜ ।
ਛੁਰੀ ਵਗਾਇਨਿ ਤਿਨ ਗਲਿ ਤਾਗ ।
ਤਿਨ ਘਰਿ ਬ੍ਰਾਹਮਣ ਪੂਰਹਿ ਨਾਦ ।
ੳਨ੍ਹਾ ਭਿ ਆਵਹਿ ਓਈ ਸਾਦ ।
ਕੂੜੀ ਰਾਸਿ ਕੂੜਾ ਵਾਪਾਰੁ । ਕੂੜੁ ਬੋਲਿ ਕਰਹਿ ਆਹਾਰੁ ।

(੬) ਲਬ, ਲੋਭ, ਹੰਕਾਰ ਵਿਵਰਜਿਤ :

ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ।
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ।
(ਅਨੰਦੁ, ੧੪)

(੭) ਮੈਲਾ ਮਨ ਵਿਵਰਜਿਤ :

ਬਾਹਰਹੁ ਨਿਰਮਲ ਜੀਅਹੁ ਤ ਮੈਲੇ
ਤਿਨੀ ਜਨਮੁ ਜੂਐ ਹਾਰਿਆ ।੧੯।

(੮) ਕਚੀ ਬਾਣੀ ਦੀ ਮਨਾਹੀ :

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ।
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ।
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ।
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ।
(ਅਨੰਦੁ, ੨੪)

(੯) ਨਾਮ ਮਾਰਗ ਦੀ ਸਰੇਸ਼ਟਤਾ :

ਜਾਪ ਤਾਪ ਗਿਆਨ ਸਭਿ ਧਿਆਨ ।
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ।
ਜੋਗ ਅਭਿਆਸ ਕਰਮ ਧ੍ਰਮ ਕਿਰਿਆ ।
ਸਗਲ ਤਿਆਗਿ ਬਨ ਮਧੇ ਫਿਰਿਆ ।
ਅਨਿਕ ਪ੍ਰਕਾਰ ਕੀਏ ਬਹੁ ਜਤਨਾ ।



Sri Satguru Jagjit Singh Ji eLibrary NamdhariElibrary@gmail.com

ਪੁੰਨ ਦਾਨ ਹੋਮੈ ਬਹੁ ਰਤਨਾ।
ਸਰੀਰੁ ਕਟਾਇ ਹੋਮੈ ਕਰਿ ਰਾਤੀ।
ਵਰਤ ਨੇਮ ਕਰੈ ਬਹੁ ਭਾਤੀ।
ਨਹੀ ਤੁਲਿ ਰਾਮ ਨਾਮ ਬੀਚਾਰ।
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ।

(ਸੁਖਮਨੀ/੩.੧)

(੧੦) **ਸ਼ਰਾਬ ਤੇ ਨਸ਼ੇ ਵਿਵਰਜਿਤ :**

ਜਿਤ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ।
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ।.

(ਵਾਰ ਬਿਹਾਗੜਾ/੧੬)

(੧੧) **ਪਰ ਇਸਤਰੀ ਵਿਵਰਜਿਤ :**

ਦੇਇ ਕਿਵਾੜ ਅਨਿਕ ਪਰਦੇ ਮਹਿ ਪਰਦਾਰਾ ਸੰਗਿ ਫਾਕੈ।
ਚਿਤ੍ਰ ਗੁਪਤ ਜਬ ਲੇਖਾ ਮਾਗਹਿ ਤਬ ਕਉਣ ਪਰਦਾ ਤੇਰਾ ਢਾਕੈ।

(ਸੋਰਠਿ ਮਹਲਾ/੫.੩੭)

(੧੨) **ਪਰਾਧੀਨਤਾ ਵਿਵਰਜਿਤ :**

ਕਲਿ ਮਹਿ ਬੇਦ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ।
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ।

(ਵਾਰ ਆਸਾ/੧੩.੨)

ਜਪੁ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਹਿਣੀ ਦਾ ਵਿਧਾਨ ਹੈ ਅੰਮ੍ਰਿਤ ਵੇਲੇ ਦਾ ਜਾਗਣਾ, ਪ੍ਰੇਮ ਨਾਲ ਨਾਮ ਜਪਣਾ, ਸਤਸੰਗ ਵਿਚ ਗੁਰਬਾਣੀ ਦਾ ਗਾਇਨ ਕਰਨਾ, ਸੁਆਸ ਸੁਆਸ ਸਿਮਰਨ, ਪ੍ਰਭੂ ਯਾਦ ਵਿਚ ਰਹਿਣਾ, ਦਸਾਂ ਨੌਹਾਂ ਦੀ ਕਿਰਤ ਕਮਾਈ ਕਰਨਾ, ਸੇਵਾ ਵਿਚ ਆਪਾ ਵੰਡਣਾ, ਹੁਕਮ ਰਜ਼ਾ ਭਾਣੇ ਵਿਚ ਵਿਚਰਨਾ ਤੇ ਰਹਿਣਾ; ਮਾਣ ਤਿਆਗ ਕੇ ਬਖਸ਼ਿਸ਼ ਨਦਰ ਕਰਮ ਦਾ ਭਰੋਸਾ ਰਖਣਾ, ਆਦਿ ਅਤੇ ਕੁਰਹਿਣੀ ਜਾਂ ਕੁਰਹਿਤ ਦਾ ਨਿਸ਼ੇਧ ਹੈ, ਚੋਰੀ, ਜਾਰੀ, ਕੂੜ, ਕੁਸਤ, ਨਿੰਦਾ, ਚੁਗਲੀ ਤੋਂ ਬਚਣਾ; ਲਬ, ਲੋਭ, ਹੰਕਾਰ ਦਾ ਤਿਆਗਣਾ, ਮੈਲੇ



Sri Satguru Jagjit Singh Ji eLibrary NamdhariElibrary@gmail.com

ਮਨ ਤੇ ਕੌੜੇ ਬੋਲ ਤੋਂ ਬਚਣਾ, ਮਦਰਾ, ਨਸ਼ੇ ਦਾ ਸੇਵਨ ਨਾ ਕਰਨਾ, ਪਰਧਨ ਤੇ ਪਰਤਨ ਗਾਮੀ ਨਾ ਹੋਣਾ, ਕਚੀ ਬਾਣੀ ਦਾ ਤਿਆਗ ਕਰਨਾ, ਕਚੇ ਰਸਮੀ ਕਰਮ ਕਾਂਡ ਨੂੰ ਤਿਆਗ ਕੇ ਨਾਮ ਸਿਮਰਨ ਵਿਚ ਮਨ ਜੋੜਨਾ, ਆਦਿ ।

ਪਰ ਐਸੇ ਵਿਧਾਨ ਤੇ ਨਿਸ਼ੇਧ ਨੂੰ ਆਮ ਕਰਕੇ ਸਾਰੇ ਧਰਮ-ਵਿਧਾਨ ਪ੍ਰਵਾਨ ਕਰਦੇ ਹਨ । ਫਿਰ ਸਿਖੀ ਰਹਿਣੀ ਤੇ ਖਾਲਸਈ ਧਰਮ ਵਿਚ ਵਿਲਖਣਤਾ ਕੀ ਹੈ ? ਸਿਖੀ ਰਹਿਣੀ ਅਤੇ ਖਾਲਸਈ ਧਰਮ ਦੀ ਵਿਲਖਣਤਾ ਦਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਹਨਾਂ ਮਹਾਂਵਾਕਾਂ ਨੇ ਬੰਨ੍ਹਿਆ ਹੈ :

**(੧) ਧਰਮ ਤੇ ਗੈਰਤ-ਸਤਿਕਾਰ ਦੇ ਜੀਵਨ ਦੀ ਪ੍ਰਤਿਗਿਆ :**

ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ,
ਨਾਵਹੁ ਧੋਵਹੁ ਤਿਲਕ ਚੜਾਵਹੁ ਸੁਚ ਵਿਣੁ ਸੋਚ ਨਾ ਹੋਈ ।

**(੨) ਆਤਮਿਕ, ਧਾਰਮਿਕ, ਸਭਿਆਚਾਰਕ ਤੇ ਰਾਜਸੀ ਪਰਾਧੀਨਤਾ ਵਿਵਰਜਿਤ :**

ਕਲਿ ਮਹਿ ਬੇਦਿ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ।
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ।

**(੩) ਬਰਾਬਰ ਦਾ ਸ਼ਹਿਰੀ, ਨਾਗਰਿਕ ਸਵਾਧੀਨਤਾ :**

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ।

**(੪) ਨਿਰਬੰਧ, ਸੁਤੰਤਰ ਜੀਵਨ** : ਬਲ ਹੋਆ ਬੰਧਨ ਛੁਟੇ ॥

ਧਰਮ ਨਾਮ, ਬਾਣੀ, ਗੁਰੂ ਗੁਣਾਂ ਦੀ ਪੂਜਾ ਦਾ ਵਿਧਾਨ ਦਿੰਦਾ ਹੈ ਪਰ ਨਾਮ ਦਾ ਸਿਮਰਨਾ, ਬਾਣੀ ਦਾ ਵਿਚਾਰ, ਗੁਰੂ ਦੀ ਉਪਾਸ਼ਨਾ, ਨੈਤਿਕ ਨਿਯਮ ਤਦ ਹੀ ਸਫਲ ਹਨ ਜੇ ਉਹ ਮਨੁਖ ਨੂੰ ਪਤਿ ਦਾ ਜੀਵਨ ਦੇ ਸਕਣ । ਇਜ਼ਤ-ਪਤਿ ਦਾ ਜੀਵਨ ਆਤਮਿਕ, ਧਾਰਮਿਕ, ਸਭਿਆ-ਚਾਰਿਕ, ਰਾਜਸੀ ਸੁਤੰਤਰਤਾ, ਸਵਾਧੀਨਤਾ, ਬਰਾਬਰੀ ਦਾ ਜ਼ੀਵਨ ਹੈ । ਗੁਲਾਮੀ ਕੁਰਹਿਤ ਹੈ । ਦੂਜੇ ਦਰਜੇ ਦਾ ਸ਼ਹਿਰੀ ਹੋ ਕੇ ਕਿਸੇ ਰਾਜ ਵਿਚ ਵਸਣਾ ਕੁਰਹਿਤ ਹੈ । ਬੰਧਨਾਂ ਵਿਚ ਜਕੜਿਆ ਜੀਵਨ ਕੁਰਹਿਤ ਹੈ ।



Sri Satguru Jagjit Singh Ji eLibrary NamdhariElibrary@gmail.com

ਭੈ-ਤ੍ਰਾਸ ਦਾ ਜੀਵਨ ਕੁਰਹਿਤ ਹੈ। ਚੋਰ, ਜਾਰ, ਕੂੜਿਆਰ, ਕਾਮੀ, ਲੋਭੀ, ਪਾਪੀ ਐਸਾ ਕੁਰਹਿਤੀਆ ਜੀਵਨ ਜੀਣ ਤੇ ਜੀਣ, ਧਰਮੀ ਰਹਿਤ-ਵਾਨ ਕਿਉਂ ਭੈ-ਤ੍ਰਾਸ ਦਾ ਦੂਜੇ ਦਰਜੇ ਦਾ, ਗੁਲਾਮੀ ਤੇ ਬੇਪਤੀ ਦਾ ਜੀਵਨ ਜੀਣਗੇ ? ਖਾਲਸੇ ਨੇ ਤੇ ਪੰਚ-ਸਰਪੰਚ (ਪੰਚ ਪਰਵਾਣ) ਦਾ ਜੀਵਨ ਜੀਣਾ ਹੈ, ਕਿਸੇ ਤੋਂ ਹੀਣਾ ਹੋ ਕੇ ਨਹੀਂ ਰਹਿਣਾ, ਕਿਸੇ ਦਾ ਦਬੇਲ ਨਹੀਂ ਹੋਣਾ। ਪੰਚ ਪਰਵਾਣ ਦਾ ਖਾਲਸੇ ਨੂੰ ਜੀਵਨ ਦੇਣ ਲਈ ਖਾਲਸੇ ਨੂੰ ਕੇਸਗੜ੍ਹ ਮਿਲਿਆ,, ਕੇਸਗੜ੍ਹ ਉਸ ਦੇ ਸੀਸ ਤੇ ਹੈ, ਉਸ ਦੇ ਮੁਖ ਤੇ ਹੈ, ਕੇਸ-ਦਾਹੜਾ ਉਸ ਦਾ ਕੇਸਗੜ੍ਹ ਹੈ। ਕੇਸ ਉਸ ਦੇ ਉਚ ਦੁਮਾਲੜਾ ਪੰਚ ਹੋਣ ਦਾ ਚਿੰਨ੍ਹ ਹੈ, ਉਸ ਦੇ ਪਰਵਾਣ, ਪਰਧਾਨ, ਪਾਵਹਿ ਦਰਗਹਿ ਮਾਨ, ਸੋਹਹਿ ਦਰਿ ਰਾਜਾਨ ਦਾ ਚਿੰਨ੍ਹ ਹੈ। ਕੇਸ ਉਸ ਦੀ ਰਹਿਤ ਹੈ, ਕੇਸਹੀਣਤਾ ਕੁਰਹਿਤ ਹੈ। ਕੇਸਹੀਣਤਾ ਖਾਲਸਈ ਧਰਮ ਤੋਂ ਮੁਨਕਰ, ਮਨਮੁਖ ਹੋਣਾ ਹੈ। ਖਾਲਸਈ ਸਵਾਧੀਨਤਾ ਦੇ ਹੀ ਚਿੰਨ੍ਹ ਹਨ, ਕਕਾਰਾਂ ਦਾ ਵਿਧਾਨ ਤੇ ਬਜਰ ਕੁਰਹਿਤਾਂ ਦਾ ਨਿਸ਼ੇਧ। ਵਿਚਾਰ ਕੇ ਦੇਖੋ। ਸਸਤ੍ਰ ਬਿਨਾਂ ਸਵਾਧੀਨਤਾ, ਬਰਾਬਰੀ ਸਰਪੰਚੀ ਕਾਇਮ ਨਹੀਂ ਰਹਿ ਸਕਦੀ, ਤਿਆਰ-ਬਰ-ਤਿਆਰ (ਕੇਸ, ਕੱਛ) ਸਿਪਾਹੀ ਜੀਵਨ ਬਿਨਾਂ ਪੰਚ ਤੇ ਸਰਪੰਚ ਦਾ ਜੀਵਨ ਅਸੰਭਵ ਹੈ। ਕੁਕਰਮੀ (ਪਰਤਨ ਦਾ ਲੋਭੀ) ਨਸ਼ੇ ਦੀ ਮਾਰ ਵਿਚ ਆਇਆ (ਤਮਾਕੂ ਦਾ ਸੇਵਨ), ਬੇਗੈਰਤ ਪਰਾਧੀਨਤਾ (ਕੁਠਾ, ਅਭਾਖਿਆ ਦਾ ਕੁਠਾ) ਦਾ ਜੀਵਨ ਪੰਚਾਇਤੀ ਬਰਾਬਰੀ ਦਾ ਜੀਵਨ ਨਹੀਂ ਹੋ ਸਕਦਾ। ਇਸ ਲਈ ਹੀ ਚਿੰਨ੍ਹ ਕਕਾਰਾਂ ਦੀ ਰਹਿਣੀ ਹੈ ਅਤੇ ਬਜਰ ਕੁਰਹਿਤਾਂ ਦਾ ਨਿਸ਼ੇਧ ਹੈ। ਸੋ ਖਾਲਸਈ ਰਹਿਤ ਤੇ ਨਿਸ਼ੇਧ ਉਪਰ ਦਿਤੇ ਚਾਰ ਮਹਾਂਵਾਕਾਂ ਦੀ ਭਾਵਨਾ ਦਾ ਪ੍ਰਗਟ ਸਰੂਪ ਹੈ।

(੫)

ਕੇਵਲ ਜਾਪੁ ਦਾ ਕਰਤਾ ਹੀ ਖਾਲਸਾ ਦਾ ਨਿਰਮਾਤਾ ਹੋ ਸਕਦਾ ਸੀ। ਜਾਪੁ ਵਿਚ ਅਕਾਲ ਪੁਰਖ ਦਾ ਉਹ ਸਰੂਪ ਚਿਤਰਿਆ ਹੈ ਜਿਸ ਤੇ ਖਾਲਸਈ ਸਰੂਪ ਨੂੰ ਢਾਲਿਆ ਗਿਆ ਹੈ। ਜਾਪੁ ਦੇ ਅਕਾਲ ਪੁਰਖ



Sri Satguru Jagjit Singh Ji eLibrary NamdhariElibrary@gmail.com

ਦੀ ਕਲਪਨਾ ਕਰਨ ਵਾਲਾ ਦਸ਼ਮੇਸ਼ ਹੀ ਖਾਲਸਈ ਸਰੂਪ ਦਾ ਸੰਕਲਪ ਬਣਾ ਸਕਦਾ ਸੀ। ਇਸੇ ਲਈ ਜੇ ਅਕਾਲ ਪੁਰਖ ਦਸ਼ਮੇਸ਼ ਦਾ ਇਸ਼ਟ ਹੈ ਤਾਂ ਖਾਲਸਾ ਵੀ ਉਸ ਦਾ 'ਖਾਲਸਾ ਸੁਹਿਰਦ' ਹੈ। ਜਾਪੁ ਵਿਚ 'ਖਾਲਸਾ ਪੁਰਖ' 'ਅਕਾਲ ਪੁਰਖ' ਹੋ ਗਿਆ ਹੈ ਅਤੇ 'ਅਕਾਲ ਪੁਰਖ' 'ਖਾਲਸਾ ਪੁਰਖ'। ਖਾਲਸਾ ਉਹ ਸਥਿਤੀ ਹੈ ਜਿਥੇ 'ਪੁਰਖ' ਤੇ 'ਅਕਾਲ ਪੁਰਖ' ਇਕ ਹਨ, ਸਮਾਨ ਹਨ। ਜਪੁ ਵਿਚ 'ਅਕਾਲ ਪੁਰਖ' ਤੇ 'ਖਾਲਸਾ ਪੁਰਖ' ਤੇ 'ਖਾਲਸਾ ਪੁਰਖ' ਦੇ ਸੰਕਲਪੇ ਸਰੂਪ ਦੇ ਪੰਜ ਪੱਖ ਹਨ :

(੧) ਹੁਸਨਲ ਜਮਾਲ ਸਰੂਪ
(੨) ਨਰਨਾਇਕ ਸਰੂਪ
(੩) ਅਰਿ ਘਾਲਯ ਸਰੂਪ
(੪) ਦੁਸ਼ਟ ਭੰਜਨ ਸਰੂਪ ਤੇ
(੫) ਨੇਕਲੰਕੀ ਸਰੂਪ

ਇਹਨਾਂ ਸਰੂਪਾਂ ਵਿਚ ਹੀ ਖਾਲਸਈ ਰਹਿਤ ਸਮਾਈ ਹੋਈ ਹੈ। ਕੁੱਝ ਵਿਸਥਾਰ ਨਾਲ ਵੇਖਦੇ ਹਾਂ।

## (੧) ਖਾਲਸਾ ਦਾ ਹੁਸਨਲ ਜਮਾਲ ਸਰੂਪ :

ਜਾਪੁ ਦੇ ਛੰਦ ਨੰ: ੧੫੦ ਤੋਂ ੧੬੦ ਤੀਕ ਖਾਲਸੇ ਦੇ ਸਰਗੁਣੀ ਪਰਤਖ ਸਰੂਪ ਦੀ ਵਿਆਖਿਆ ਦੇ ਕੁਝ ਸੰਕੇਤ ਦਿਤੇ ਹਨ ਜਿਵੇਂ ਕਿ ਖਾਲਸਾ ਹੁਸਨਲ ਚਰਾਗ ਹੈ (੧੫੧) 'ਹੁਸਨਲ ਜਮਾਲ' ਹੈ (੧੫੨) ਅਤੇ ਖਾਲਸਾ 'ਸਾਹਿਬ ਦਿਮਾਗ ਹੈ' (੧੫੧) ਇਥੇ ਅਸੀਂ 'ਹੁਸਨਲ ਚਰਾਗ' ਤੇ 'ਸਾਹਿਬ ਦਿਮਾਗ' ਦੇ ਸਰੂਪ ਵਿਸ਼ੇਸ਼ ਕਰਕੇ ਦੇਖਾਂਗੇ, ਭਾਵੇਂ ਇਥੇ ਹੀ ਖਾਲਸੇ ਨੂੰ ਗਨੀਮੁਲ ਖ਼ਿਰਾਜ, ਗਰੀਬੁਲ ਨਿਵਾਜ਼, ਹਰੀਫੁਲ ਸ਼ਿਕੰਨ, ਹਿਰਾਸੁਲ ਫਿਕੰਨ, ਕਰੀਮੁਲ ਕਮਾਲ, ਜੁਰਅਤਿ ਜਮਾਲ ਆਦਿ ਕਿਹਾ ਹੋਇਆ ਹੈ।

ਇਹ ਅਸਲੋਂ ਅਕਾਲ ਪੁਰਖ ਦਾ ਸਰੂਪ ਹੈ। ਪਰ ਖਾਲਸਾ ਪੁਰਖ ਵੀ ਇਸੇ ਸਰੂਪ ਤੇ ਢਾਲਿਆ ਗਿਆ ਹੈ।



Sri Satguru Jagjit Singh Ji eLibrary NamdhariElibrary@gmail.com

### (ੳ) ਖਾਲਸਾ ਦਾ ਕੇਸਧਾਰੀ ਵਿਸਮਾਦੀ ਰੂਪ :

ਖਾਲਸਾ 'ਹੁਸਨਲ ਚਰਾਗ' ਹੈ। ਖਾਲਸੇ ਦਾ ਹੁਸਨ 'ਸਤਿ ਸੁਹਾਣ ਸਦਾ ਮਨ ਚਾਉ' ਤੇ ਢਾਲਿਆ ਗਿਆ ਹੈ, ਖਾਲਸੇ ਦਾ ਇਹ ਸਰੂਪ 'ਸੋਹਣੇ ਨਕ ਜਿਨ ਲੰਮੜੇ ਵਾਲਾ' ਤੇ ਢਲਿਆ ਹੈ, 'ਸਾਂਵਲ ਸੁੰਦਰ ਰਾਮਈਆ' ਤੇ ਢਲਿਆ ਹੈ, ਵਿਸਮਾਦ ਰੂਪ ਤੇ ਢਲਿਆ ਹੈ।

### (ਅ) ਖਾਲਸੇ ਦਾ ਕੇਸਧਾਰੀ ਹੁਸਨ :

ਖਾਲਸੇ ਦਾ 'ਹੁਸਨਲ ਜਮਾਲ' ਸਰੂਪ ਦਸ਼ਮੇਸ਼ ਦੇ ਸਮੁਚੇ ਸੋਹਜਵਾਦ ਦੇ ਸੰਕਲਪ ਤੇ ਢਲਿਆ ਹੈ। ਖਾਲਸਾ ਸੰਕਲਪ 'ਸਜਣ' ਦਾ ਹੈ–ਸਿਖ ਖਾਲਸਾ ਸਜਦਾ ਹੈ, ਖਾਲਸਾ ਦੇਸਤਾਰ ਸਜਾਂਦਾ ਹੈ, ਖਾਲਸਾ ਸਿਰੀ ਸਾਹਿਬ ਸਜਾਂਦਾ ਹੈ, ਖਾਲਸੇ ਦਾ ਦੀਵਾਨ ਸਜਦਾ ਹੈ, ਲੰਗਰ ਸਜਦਾ ਹੈ, ਸੰਗਤ ਸਜਦੀ ਹੈ, ਖਾਲਸਾ ਸਦਾ ਸਜਦਾ ਹੈ ਜਾਂ ਸਜਾਂਦਾ ਹੈ। ਇਹ ਸਜਣਾ ਉਸ ਦੀ ਬਿਰਤੀ ਹੈ। ਇਸੇ ਕਰਕੇ ਉਹ ਸੁੰਦਰ ਹੈ, 'ਹੁਸਨਲ ਚਰਾਗ' ਹੈ।

### (ੲ) ਖਾਲਸੇ ਦੇ ਕੇਸ ਤੇ ਬਜਰ ਕੁਰਹਿਤ ਤੋਂ ਬਚਣ ਦਾ ਜਮਾਲ :

ਖਾਲਸੇ ਦਾ ਹੁਸਨ 'ਸਾ ਕੇਸੁ' ਹੋਣ ਦੀ ਰਹਿਤ ਵਿਚ ਹੈ। ਉਸ ਦੇ ਹੁਸਨ ਦੀ ਪਵਿਤਰਤਾ ਉਸ ਦੇ 'ਪਰਹੇਜ਼' ਵਿਚ ਹੈ। ਉਹ ਤੁਰਕਣੀ/ਪਰਨਾਰੀ ਤੋਂ ਪਰਹੇਜ਼ਗਾਰ ਹੈ, ਉਹ 'ਅਭਾਖਿਆ ਦੇ ਕੁਠੇ ਬਕਰੇ ਤੋਂ ਪਰਹੇਜ਼ ਕਰਦਾ ਹੈ, ਉਹ ਤਮਾਕੂ/ਨਸ਼ੇ ਤੋਂ ਪਰਹੇਜ਼ਗਾਰ ਹੈ'। ਕੇਸਹੀਣਤਾ, ਬਿਖ ਦੀ ਵਰਤੋਂ, ਕੁਠੇ ਦੀ ਵਰਤੋਂ, ਤੇ ਤੁਰਕਣੀ ਸੰਗ ਖਾਲਸੇ ਲਈ ਕਰੂਪਤਾ ਹਨ। ਖਾਲਸਾ ਇਹਨਾਂ ਬਜਰ ਕੁਰਹਿਤਾਂ ਦੀ ਕਰੂਪਤਾ ਨਹੀਂ ਕਰਦਾ। ਇਸੇ ਲਈ ਉਹ ਹੁਸੀਨ ਹੈ।

### (ਸ) ਖਾਲਸੇ ਦਾ ਪਿਆਰਾ ਹੁਸਨ :

ਖਾਲਸੇ ਦਾ ਹੁਸਨ ਉਸ ਦੇ 'ਸਮਸਤੁਲ ਜ਼ਬਾਂ' ਤੇ 'ਸਮਸਤੁਲ ਕਲਾਮ' ਤੇ 'ਸਮਸਤੁਲ ਅਜ਼ੀਜ਼' ਹੋਣ ਵਿਚ ਹੈ। ਖਾਲਸਾ ਸਭ ਮਨੁਖਤਾ ਨਾਲ ਹਮ-ਕਲਾਮ ਹੈ, ਹਮਜ਼ੁਬਾਂ ਹੈ, ਇਸੇ ਲਈ ਉਹ 'ਸਮਸਤੁਲ ਅਜ਼ੀਜ਼' ਹੈ। ਖਾਲਸਾ ਸਭ ਨੂੰ ਪਿਆਰ ਕਰਦਾ ਹੈ ਤੇ ਸਭ ਉਸ ਨੂੰ ਪਿਆਰ ਕਰਦੇ



Sri Satguru Jagjit Singh Ji eLibrary NamdhariElibrary@gmail.com

ਹਨ। ਖਾਲਸਾ ਸਭ ਨਾਲ ਬੋਲੀ ਦੀ ਸਾਂਝ ਰਖਦਾ ਹੈ, ਸਭ ਨਾਲ ਗਲਬਾਤ ਕਰਦਾ ਹੈ। ਇਸ ਦਾ ਭਾਵ ਇਹ ਹੈ ਕਿ ਉਸ ਲਈ ਦੇਸ਼, ਕਾਲ ਦੀ ਵਿਥ ਨਹੀਂ ਹੈ, ਬੋਲੀ ਸਭਿਆਚਾਰ ਦੀ ਵਿਥ ਨਹੀਂ ਹੈ। ਸਭ ਜ਼ਬਾਨਾਂ ਉਸ ਦੀਆਂ ਹਨ, ਸਭ ਸਭਿਆਚਾਰ ਉਸ ਦੇ ਹਨ। ਉਹ ਬੋਲੀ, ਪੁਸ਼ਾਕ, ਖੁਰਾਕ, ਸਭਿਅਤਾ, ਸਭਿਆਚਾਰ, ਰੂਪ, ਰੰਗ ਕਰਕੇ ਵਿਤਕਰੇ ਨਹੀਂ ਕਰਦਾ। ਉਸ ਦਾ ਬੋਲ ਮਿਠਾ ਹੈ, ਫਿਕਾ ਨਹੀਂ ਹੈ। ਇਹੋ ਉਸ ਦਾ ਹੁਸਨ ਹੈ ਤੇ ਇਸ ਹੁਸਨ ਕਰਕੇ ਹੀ ਉਹ 'ਸਮਸਤੁਲ ਅਜ਼ੀਜ਼' ਹੈ।

(ਹ) **ਖਾਲਸੇ ਦੇ ਕੱਕਾਰ :**

ਖਾਲਸੇ ਦਾ 'ਅਮੋਘ ਦਰਸ਼ਨ' ਹੈ–'ਸਾਬਤ ਸੂਰਤ ਦਸਤਾਰ ਸਿਰਾ' ਵਾਲਾ ਦਰਸ਼ਨ। ਉਸ ਦਾ ਦਰਸ਼ਨ ਕਰਦਿਆਂ ਹੀ ਫਲ ਪ੍ਰਾਪਤ ਹੋ ਜਾਂਦਾ ਹੈ। ਖਾਲਸਾ 'ਅਚਲ ਪ੍ਰਕਾਸ਼' ਹੈ, ਖਾਲਸਾ 'ਅਜਬ ਸਰੂਪ' ਹੈ।

ਖਾਲਸਾ ਕੇਵਲ 'ਹੁਸਨਲ ਚਰਾਗ' ਨਹੀਂ ਹੈ, ਉਹ 'ਸਾਹਿਬ ਦਿਮਾਗ' ਵੀ ਹੈ। ਉਹ ਬੁਧੀਵਾਨ ਹੈ। ਉਹ ਬਿਬੇਕੀ ਹੈ, ਉਹ ਬ੍ਰਹਮ ਗਿਆਨੀ ਹੈ, ਉਹ ਦੇ ਲੰਮੀ ਨਦਰ ਨਿਹਾਲੀਏ ਹੈ। (ੳ) **ਖਾਲਸੇ ਦਾ ਬਿਬੇਕ :** ਖਾਲਸੇ ਦੀ ਦਿਮਾਗ ਦੀ ਸਾਹਿਬੀ ਬਣੀ ਹੈ, ਉਸ ਦੀ ਸਾਂਵੀ-ਪਧਰੀ ਘਾੜਤ ਨਾਲ। ਖਾਲਸੇ ਦੀ ਘਾੜਤ ਸਰਮ ਜਾਂ ਸਿਮਰਨ ਨੇ ਘੜੀ ਹੈ। ਭਗਤੀ ਦੇ ਧਰਮ ਨੇ ਉਸ ਦੇ ਸਾਰੇ ਪੱਖਾਂ ਨੂੰ ਘੜਿਆ ਹੈ। ਸਰਮ ਖੰਡ ਵਿਚ ਉਸਦੀ ਸੁਰਤ, ਮਤ, ਮਨ, ਬੁਧ ਤੇ ਸੁਧ ਘੜੇ ਗਏ ਹਨ। ਇਸ ਤਰ੍ਹਾਂ ਖਾਲਸਾ 'ਸਾਹਿਬ ਦਿਮਾਗ' ਬਣਿਆ ਹੈ। (ਅ) **ਖਾਲਸਾ ਤੇ ਲੰਮੀ ਨਦਰਿ :** ਖਾਲਸੇ ਨੂੰ 'ਲੰਮੀ ਨਦਰਿ' ਦਿਤੀ ਗਈ ਹੈ, ਇਹੋ 'ਸਾਹਿਬ ਦਿਮਾਗ' ਹੋਣ ਦੀ ਵਡਿਆਈ ਹੈ ਤਾਂ ਜੋ ਉਹ ਸਾਹਿਬ ਨਾਲ ਹਾਰੇ ਨਾ। (ੲ) **ਖਾਲਸਾ ਤੇ ਗਿਆਨ :** ਖਾਲਸੇ ਦਾ ਵੇਦ ਹਥਿਆਰ ਮੰਨਿਆ ਗਿਆ ਹੈ। ਉਸ ਦੀ ਘਾੜਤ ਹੈ 'ਜਤੁ ਪਾਹਾਰਾ ਧੀਰਜੁ ਸੁਨਿਆਰੁ, ਅਹਰਣਿ ਮਤਿ ਵੇਦੁ ਹਥੀਆਰੁ' ਦੀ; ਵੇਦ ਗਿਆਨ ਹੈ। ਗਿਆਨ ਦੇ ਹਥਿਆਰ ਨਾਲ ਬਿਬੇਕੀ ਹੋ ਕੇ ਵਿਚਰਨਾ ਹੈ। (ਸ) **ਖਾਲਸਾ ਤੇ ਗੁਰੂ ਗ੍ਰੰਥ ਦਾ ਨਿਤਨੇਮ :** ਖਾਲਸੇ



Sri Satguru Jagjit Singh Ji eLibrary NamdhariElibrary@gmail.com

ਦਾ ਬਿਬੇਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਤੇ ਢਲਿਆ ਹੈ ਜਿਸ ਵਿਚ ਸਤ, ਸੰਤੋਖ, ਵਿਚਾਰ ਤੇ ਨਾਮ ਪਏ ਹਨ, ਜਿਸ ਵਿਚ ਗੁਰੂ ਸਾਹਿਬਾਨ, ਪੰਦਰਾਂ ਭਾਰਤੀ ਭਗਤ, ਪੰਦਰਾਂ ਗੁਰੂ ਘਰ ਦੇ ਭੱਟ ਤੇ ਭਗਤ ਪਏ ਵਿਚਾਰਦੇ ਹਨ। ਖਾਲਸੇ ਦਾ ਦਿਮਾਗ ਸਾਰਗਰਭੀ ਹੈ, ਉਸ ਵਿਚ ਸਾਰੇ ਦੇਸ਼ ਕਾਲ ਦੀ ਸਿਆਣਪ ਹੈ ਕਿਉਂਕਿ ਇਹ ਸਿਆਣਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। (ਹ) **ਖਾਲਸਾ ਤੇ ਦਸਮ ਗ੍ਰੰਥ ਦਾ ਨਿਤਨੇਮ :** ਖਾਲਸੇ ਦਾ ਦਿਮਾਗ 'ਦਸਮ ਗ੍ਰੰਥ' ਤੇ ਢਲਿਆ ਹੈ ਜਿਸ ਵਿਚ ਜਾਪੁ ਹੈ, 'ਅਕਾਲ ਉਸਤਤਿ' ਹੈ, ਚੰਡੀ ਦੀ ਵਾਰ ਹੈ, ਚੌਬੀਸ ਅਵਤਾਰ ਹਨ, ਜਿਸ ਵਿਚ ਧਰਮ, ਅਰਥ, ਕਾਮ ਤੇ ਮੋਖ ਹਨ, ਜਿਸ ਵਿਚ ਸਾਰੇ ਦੇਸ਼-ਕਾਲ ਦੀ ਵਿਰਾਸਤ ਹੈ। ਇਸ ਤਰ੍ਹਾਂ ਖ਼ਾਲਸੇ ਦੇ ਦਿਮਾਗ ਦੀ ਸਾਹਿਬੀ ਕਾਇਮ ਹੋਈ ਹੈ। ਇਸ ਦਿਮਾਗ ਦੀ ਸਾਹਿਬੀ ਕਰਕੇ ਹੀ ਉਹ ਹੁਸੀਨ ਹੈ ਅਤੇ 'ਸਮਸਤੁਲ ਅਜ਼ੀਜ਼' ਹੈ।

(੨) ਜਾਪ ਦਾ ਅਕਾਲ ਪੁਰਖ 'ਨਰਨਾਇਕ' ਹੈ (ਜਾਪੁ ੧੮੦) ਦਸਮ ਗ੍ਰੰਥ ਦਾ ਅਕਾਲ ਪੁਰਖ ਲੋਕ ਨਾਥ ਤੇ ਲੋਕੇਸ੍ਵਰੰ ਹੈ। ਦਸ਼ਮੇਸ਼ ਦਾ ਖਾਲਸਾ ਵੀ 'ਨਰਨਾਇਕ' ਹੈ, ਉਹ ਨਰਾਂ ਦਾ ਨੇਤਾ ਹੈ, ਉਹ ਨਰਾਂ ਵਿਚੋਂ ਸ੍ਰੇਸ਼ਟ ਨਰ ਹੈ। ਉਹ ਪੰਚ ਹੈ ਜੋ ਪਰਵਾਣ ਹੈ, ਪਰਧਾਨ ਹੈ। ਉਹ ਨਰ ਹੈ ਜਿਸ ਦਾ ਭਾਵ ਹੈ ਮਰਦਾਨਗੀ ਦਾ ਪੁਤਲਾ। ਨਰ ਇਸ ਤਰ੍ਹਾਂ ਦਾ ਹੈ ਕਿ 'ਜੁਰਅਤਿ ਜਮਾਲ' ਹੈ। ਖਾਲਸਾ ਸ੍ਰੇਸ਼ਟ ਕਰਤਵ ਪਾਲਨ ਵਾਲਾ ਨਰ ਹੈ। ਖਾਲਸਾ ਇਸ ਲਈ ਨਰ ਹੈ ਕਿ ਜੋ ਕਰਤਵ ਹੋਰ ਕੋਈ ਨਹੀਂ ਕਰ ਸਕਦਾ, ਉਹ ਖਾਲਸਾ ਕਰ ਦਿਖਾਉਂਦਾ ਹੈ। ਖਾਲਸੇ ਦੇ ਨਰਨਾਇਕ ਹੋਣ ਦੇ ਕਈ ਪੱਖ ਹਨ :

(ੳ) **ਖਾਲਸਾ ਸੰਤ ਹੈ :** ਖਾਲਸਾ ਸੰਤ ਸਰੂਪ ਹੈ, ਪਰਮ ਸਾਧੂ ਹੈ, ਬ੍ਰਹਮ ਗਿਆਨੀ ਹੈ। ਉਹ ਸੰਤ ਹੈ ਜਿਸ ਦੀ ਸਰਨ ਵਿਚ ਉਧਾਰ ਹੈ–ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ। ਸੰਤ ਨਰਾਂ ਵਿਚੋਂ ਸ੍ਰੇਸ਼ਟ ਨਰ ਹੈ। (ਅ) ਖਾਲਸਾ ਖਲਘਾਇਕ ਹੈ (੧੮੦)। ਖਾਲਸਾ ਖਲਘਾਇਕ ਹੈ, ਅਰਿ ਘਾਲਯ ਹੈ, ਦੁਸ਼ਟ ਭੰਜਨ ਹੈ। ਖਲ ਉਹ ਹੈ ਜੋ



NamdhariElibrary@gmail.com

ਕਿਸੇ ਸਥਿਤੀ ਵਿਚ ਬੁਰਾ ਹੈ, ਅਰਿ ਕਿਸੇ ਮਤਭੇਦ ਕਾਰਨ ਵਿਰੁਧ ਹੈ, ਦੁਸ਼ਟ ਸੁਭਾ ਕਰਕੇ ਹੀ ਸਦਾ ਮਾੜੇ ਕਰਤਵ ਵਾਲਾ ਹੈ। ਖਾਲਸਾ ਤਿਨਾਂ ਨੂੰ ਹੀ ਸੋਧਦਾ ਹੈ। ਸੋ ਖਲਘਾਇਕ ਹੋਣ ਕਰਕੇ ਖਾਲਸਾ ਸਮਸਤੁਲ ਅਜ਼ੀਜ਼ ਵੀ ਹੁੰਦਾ ਹੈ ਅਤੇ ਸੇਵਾ ਕਰਕੇ ਨਰਨਾਇਕ ਵੀ ਬਣਦਾ ਹੈ। ਖਾਲਸਾ ਬੁਰਾਈ ਦਾ ਟਾਕਰਾ ਕਰਦਾ ਹੈ, ਮੂਰਖਤਾ ਨੂੰ ਪਛਾੜਦਾ ਹੈ, ਤਦ ਹੀ ਨਰਾਂ ਦਾ ਨਾਇਕ ਹੈ। (ੲ **ਖਾਲਸਾ ਗੁਣਧਾਰੀ ਹੈ** : ਖਾਲਸਾ ਮਨੁੱਖਾਂ ਵਿਚੋਂ ਉਹ ਜੋਗੀ ਹੈ ਜਿਸ ਦੇ ਗੁਣ ਸੰਤੋਖ, ਸਰਮ, ਪਤਿ, ਧਿਆਨ ਗਿਆਨ ਆਦਿ ਜਪੁ ਜੀ ਵਿਚ ਦਸੇ ਹਨ। ਖਾਲਸਾ ਮੋਮਨਾਂ ਵਿਚੋਂ ਸ੍ਰੇਸ਼ਟ ਮੋਮਨ ਹੈ ਜਿਸ ਦੇ ਗੁਣ ਮਿਹਰ, ਸਿਦਕ, ਹਕ ਹਲਾਲ ਆਦਿ ਹਨ। ਖਾਲਸਾ ਬ੍ਰਾਹਮਣਾਂ ਵਿਚੋਂ ਸ੍ਰੇਸ਼ਟਤਮ ਬ੍ਰਾਹਮਣ ਹੈ ਜਿਸ ਦਾ ਜਨੇਊ ਦਇਆ, ਸੰਤੋਖ, ਜਤ, ਸਤ, ਆਦਿ ਦਾ ਹੈ। ਐਸਾ ਗੁਣਧਾਰੀ ਸਦਾ ਨਰਨਾਇਕ ਹੈ। **ਖਾਲਸਾ ਤੇ ਜਾਗਤਿ ਜੋਤਿ** : ਖਾਲਸਾ ਜਾਗਤਿ ਜੋਤਿ ਦਾ ਉਪਾਸ਼ਕ ਹੈ, ਪੂਰਨ ਗਿਆਨ ਵਿਚ ਵਿਚਰਦਾ ਹੈ। ਖਾਲਸਾ ਵਾਹਿਗੁਰੂ ਦਾ ਹੈ, ਪੂਰਨ ਗਿਆਨ ਦਾ ਉਪਾਸ਼ਕ ਹੈ, ਐਸੇ ਗਿਆਨ ਦਾ ਜੋ ਵਿਸਮਾਦ ਵੀ ਦਿੰਦਾ ਹੈ, ਰਸ ਦਾ ਦਾਤਾ ਹੈ। ਖਾਲਸਾ ਸਦਾ ਫਤਹਯਾਬ ਹੈ, ਉਹ ਗੁਸਾਈ ਦਾ ਪੰਹਿਲਵਾਨੜਾ ਹੈ, ਕਦੇ ਹਾਰ ਕੇ ਨਹੀਂ ਆਇਆ। ਖਾਲਸਾ ਹਰ ਮੈਦਾਨ ਫ਼ਤਹ ਪ੍ਰਾਪਤ ਕਰਦਾ ਹੈ। ਫ਼ਤਹਯਾਬ ਹੀ ਨਰਨਾਇਕ ਹੁੰਦੇ ਹਨ।

ਖਾਲਸਾ ਖੜਗਧਾਰੀ ਹੈ। ਇਸ ਲਈ ਨਰਨਾਇਕ ਹੈ। ਕਿਰਪਾਨ ਉਸ ਦੀ ਰਹਿਤ ਹੈ।

(੩) ਜਾਪੁ ਵਿਚ ਅਕਾਲ ਪੁਰਖ ਦਾ ਇਕ ਸਰੂਪ ਅਰਿ ਘਾਲਯ ਹੈ। ਕਰਣਾਲਯ ਹੈ, ਅਰਿ ਘਾਲਯ ਹੈ (੧੭੧)। ਖਾਲਸਾ ਵੀ ਅਰਿ ਘਾਲਯ ਹੈ, ਦੁਸ਼ਮਨ ਦਾ ਨਾਸ਼ ਕਰਨ ਵਾਲਾ ਹੈ। ਸੋ ਖਾਲਸਾ ਖੜਗਧਾਰੀ ਤੇ ਕਿਰਪਾਨਧਾਰੀ ਹੈ। **ਖਾਲਸਾ ਤੇ ਸ਼ਸ਼ਤ੍ਰ** : ਜਾਪ ਦਾ ਅਕਾਲ ਪੁਰਖ ਹੈ : ਨਮੋ ਸਸਤ੍ਰ ਪਾਣੇ, ਨਮੋ ਅਸਤ੍ਰਮਾਣੇ, ਨਮੋ ਪਰਮਗਿਆਤਾ, ਨਮੋ ਲੋਕਮਾਤਾ (੫੨) ਖਾਲਸਾ ਭੀ ਸਸਤ੍ਰਪਾਣੇ ਹੈ, ਅਸਤ੍ਰਮਾਣੇ ਹੈ।



Sri Satguru Jagjit Singh Ji eLibrary NamdhariElibrary@gmail.com

ਪਰ ਖਾਲਸਾ ਕਦੋਂ ਸ਼ਸਤ੍ਰ ਤੇ ਅਸਤ੍ਰ ਵਰਤਦਾ ਹੈ। ਖਾਲਸਾ ਸਸਤ੍ਰ ਤੇ ਅਸਤ੍ਰ 'ਅਰਿ ਘਾਲਯ' ਲਈ ਵਰਤਦਾ ਹੈ। ਪਰ ਉਸ ਨੂੰ ਅਰਿ ਜਾਂ ਦੁਸ਼ਮਨ ਦਾ ਪਤਾ ਕਿਵੇਂ ਲਗਦਾ ਹੈ? ਉਸ ਨੂੰ ਅਰਿ ਦਾ ਪਤਾ 'ਪਰਮਗਿਆਤਾ' ਹੋ ਕੇ ਲਗਦਾ ਹੈ। 'ਪਰਮਗਿਆਤਾ' ਉਹ ਹੈ ਜਿਸ ਦਾ ਗਿਆਨ ਪੂਰਨ ਹੈ ਤੇ ਉਸ ਨੂੰ ਪਤਾ ਹੈ ਕਿ ਜ਼ਾਲਮ ਕੌਣ ਹੈ ਅਤੇ ਮਜ਼ਲੂਮ ਕੌਣ ਹੈ। ਖਾਲਸਾ ਸਸਤ੍ਰ–ਅਸਤ੍ਰ ਕਿਵੇਂ ਵਰਤਦਾ ਹੈ? ਖਾਲਸਾ ਸਸਤ੍ਰ-ਅਸਤ੍ਰ 'ਲੋਕਮਾਤਾ' ਹੋ ਕੇ ਵਰਤਦਾ ਹੈ। ਇਹ ਰਹਿਤ ਹੈ।

(ਅ) **ਖਾਲਸਾ ਤੇ ਸ਼ੁਭ ਕਰਮ** : ਦਸਮੇਸ਼ ਦਾ ਧਰਮ ਸ਼ੁਭ ਕਰਮ ਹੈ। ਖਾਲਸੇ ਦੀ ਕਿਰਪਾਨ ਸ਼ੁਭ ਕਰਮ ਲਈ ਹੈ। (ਸ) **ਕਿਰਪਾਨ ਤੇ ਸਬਰ** : ਖਾਲਸੇ ਨੇ ਕਿਰਪਾਨ ਵਰਤਣੀ ਹੈ ਜਦੋਂ 'ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ'। ਜਦੋਂ ਸਾਰੇ ਹੋਰ ਹੀਲੇ ਨਿਆਂ ਦੀ ਸਥਾਪਨਾ ਦੇ ਨਿਸਫਲ ਹੋ ਜਾਣ ਤਦ ਖਾਲਸੇ ਨੇ ਸਸਤ੍ਰ ਵਰਤਣਾ ਹੈ। (ਹ) **ਕਿਰਪਾਨ ਤੇ ਦੁਖੀ ਦੀ ਪੁਕਾਰ** : 'ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦਾ ਭਾਵ ਹੀ ਇਹ ਹੈ ਕਿ ਜਦੋਂ ਖਾਲਸਾ ਦੁਖੀ ਦੀ ਪੁਕਾਰ ਸੁਣੇਗਾ, ਉਹ ਸੱਚ ਲਈ ਬੋਲੇਗਾ ਅਤੇ 'ਅਰਿ ਘਾਲਯ' ਹੋ ਕੇ ਨਿਹਾਲ ਹੋਵੇਗਾ। (ਕ) **ਖਾਲਸਾ ਤੇ ਰਛਿਆ ਰਿਆਇਤ** : ਖਾਲਸੇ ਦੀ ਸਾਹਿਬੀ ਵੀ ਇਹ ਹੈ ਕਿ ਉਥੇ ਸਭ ਵਸਣ ਵਾਲਿਆਂ ਦੀ ਰਖਿਆ ਕੀਤੀ ਜਾਵੇਗੀ ਅਤੇ ਸਭ ਨੂੰ ਹਰ ਤਰ੍ਹਾਂ ਦੀ ਰਿਆਇਤ ਮਿਲੇਗੀ ਜੋ ਕਿਸੇ ਨੂੰ ਮਿਲ ਸਕਦੀ ਹੈ।

(੪) ਜਾਪੁ ਦਾ ਅਕਾਲ ਪੁਰਖ ਗਰਬਗੰਜਨ ਤੇ ਦੁਸ਼ਟਭੰਜਨ ਹੈ। ਗਰਬਗੰਜਨ ਦੁਸਟ ਭੰਜਨ ਮੁਕਤੀ ਦਾਇਕ ਕਾਮ (ਜਾਪੁ, ੮੪) ਇਹ ਵੀ ਖੜਗਧਾਰੀ ਸਰੂਪ ਹੈ। ਖਾਲਸੇ ਨੇ ਦੁਸ਼ਟਤਾ ਦਾ ਨਾਸ਼ ਕਰਨਾ ਹੈ। (ੳ) ਖਾਲਸੇ ਦਾ ਇਹ ਸਰੂਪ ਕਬੀਰ ਦੇ 'ਸੰਤਾ ਮਾਨਹੁ ਦੂਤਾ ਡਾਨਹੁ ਦੇ ਮਹਾਂਵਾਕ ਤੇ ਢਲਿਆ ਹੈ। (ਅ) ਖਾਲਸੇ ਦਾ ਇਹ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ 'ਜਉ ਤਉ ਪ੍ਰੇਮ ਖੇਲਣ ਕਾ ਚਾਉ, ਸਿਰਿ ਧਰਿ ਤਲੀ ਗਲੀ ਮੇਰੀ ਆਉ' ਤੇ ਢਲਿਆ ਹੈ। (ੲ) ਖਾਲਸੇ ਦਾ ਇਹ



Sri Satguru Jagjit Singh Ji eLibrary NamdhariElibrary@gmail.com

ਸਰੂਪ ਗੁਰੂ ਅਰਜਨ ਦੇਵ ਜੀ ਦੇ 'ਗਰੀਬੀ ਗਦਾ ਹਮਾਰੀ' ਤੇ ਢਲਿਆ ਹੈ। (ਸ) ਖਾਲਸੇ ਦਾ ਇਹ ਸਰੂਪ ਗੁਰੂ ਤੇਗ ਬਹਾਦਰ ਦੇ 'ਬਲ ਹੋਆ ਬੰਧਨ ਛੁਟੇ' ਤੇ ਢਲਿਆ ਹੈ। (ਹ) ਖਾਲਸੇ ਦਾ ਇਹ ਸਰੂਪ 'ਸੰਤ ਉਧਾਰਨ, ਦੁਸਟ ਸਭਨ ਕਾ ਮੂਲ ਉਧਾਰਨ' ਦੇ ਸਿਧਾਂਤ ਤੇ ਢਲਿਆ ਹੈ।

ਅਕਾਲ ਪੁਰਖ ਦਾ ਆਪਣਾ ਸੁਭਾਉ ਵੀ ਇਹ ਹੈ ਕਿ "ਸੰਤਨ ਦੁਖ ਪਾਏ ਤੇ ਦੁਖੀ, ਸੁਖ ਪਾਏ ਸਾਧਨ ਕੇ ਸੁਖੀ, ਏਕ ਏਕ ਕੀ ਪੀਰ ਪਛਾਨੇ; ਘਟ ਘਟ ਕੇ ਪਟ ਪਟ ਕੀ ਜਾਨੈ"। ਖਾਲਸੇ ਦਾ ਵੀ ਇਹੋ ਸੁਭਾਉ ਹੈ, ਉਹ ਗਰੀਬ ਦਾ ਦੁਖ ਨਹੀਂ ਜਰ ਸਕਦਾ। ਗਰੀਬ ਦੁਖੇ ਤਦ ਉਸ ਦੀ ਤਲਵਾਰ ਆਪਣਾ ਕਰਤਵ ਕਰਦੀ ਹੈ ਤੇ ਉਹ 'ਦੁਸਟ ਭੰਜਨ' ਹੋ ਜਾਂਦਾ ਹੈ।

(੫) ਜਾਪੁ ਵਿਚ ਅਕਾਲ ਪੁਰਖ ਨੂੰ ਕਲੰਕ ਬਿਨਾ ਨੇਕਲੰਕੀ ਸਰੂਪੇ (੫੦) ਕਿਹਾ ਹੈ। ਖਾਲਸਾ ਵੀ 'ਖਲ ਘਾਇਕ' 'ਅਰਿ ਘਾਲਯ' ਅਤੇ 'ਦੁਸ਼ਟ ਭੰਜਨ' ਹੁੰਦਾ ਹੋਇਆ ਭੀ ਨੇਕਲੰਕ ਹੈ। ਖਾਲਸਾ ਹੁਕਮ ਵਿਚ 'ਅਰਿ ਘਾਲਯ' ਹੈ, ਹਉਮੈ ਵਿਚ ਨਹੀਂ, ਉਹ ਆਪਣੀ ਤ੍ਰਿਸ਼ਨਾ ਦੀ ਪੂਰਤੀ ਲਈ 'ਅਰਿ ਘਾਲਯ' ਨਹੀਂ ਹੈ, ਉਹ 'ਪਰਮ ਗਿਆਤਾ' ਤੇ 'ਲੋਕ ਮਾਤਾ' ਹੋ ਕੇ ਲੜਦਾ ਹੈ, ਉਹ ਕੇਵਲ ਦੁਸ਼ਟ ਭੰਜਨ ਹੈ। ਇਸ ਲਈ ਉਹ ਨੇਕਲੰਕ ਰਹਿੰਦਾ ਹੈ।

ਖਾਲਸੇ ਦਾ ਅਕਾਲ ਪੁਰਖ 'ਨਿਤ ਨਾਰਾਇਣੈ' ਵੀ ਹੈ ਤੇ ਕ੍ਰੂਰ ਕਰਮੇ ਭੀ ਹੈ (੫੪),'ਅੰਧਕਾਰੇ' ਭੀ ਹੈ ਤੇ 'ਤੇਜੇ ਤੇਜੇ' ਭੀ ਹੈ(੧੮੫), 'ਤਾਮਸੰ' ਭੀ ਹੈ 'ਸਾਂਤ ਰੂਪੇ' ਭੀ ਹੈ (੧੮੬), 'ਜੁਧ ਜੁਧੇ' ਭੀ ਹੈ ਤੇ 'ਗਿਆਨ ਗਿਆਨੇ' ਭੀ ਹੈ (੧੮੭), 'ਕਲਹ ਕਰਤਾ' ਭੀ ਹੈ ਤੇ 'ਸਾਂਤ ਰੂਪੇ' ਭੀ ਹੈ (੧੮੭)।

ਦਸਮੇਸ਼ 'ਜਗਤ ਤਮਾਸਾ' ਦੇਖਦੇ ਰਹੇ, 'ਬਚਿਤ੍ਰ ਨਾਟਕ' ਖੇਡਦੇ ਰਹੇ। ਖਾਲਸਾ ਭੀ ਨਿੱਤ ਨਾਰਾਇਣ ਹੈ, 'ਤੇਜ ਤੇਜੇ' ਹੈ, 'ਤਾਮਸੰ' ਹੁੰਦਾ ਭੀ 'ਸਾਂਤ ਰੂਪ' ਰਹਿੰਦਾ ਹੈ। ਉਹ ਮਨੋਂ ਬੁਰਾ ਨਹੀਂ ਕਰਦਾ, ਇਸ ਲਈ ਉਹ ਨੇਕਲੰਕ ਰਹਿੰਦਾ ਹੈ।



Sri Satguru Jagjit Singh Ji eLibrary NamdhariElibrary@gmail.com

ਖਾਲਸਾ ਸਦਾ ਹੀ ਖਾਲਸ ਹੈ ।

(੬)

ਜਪੁ ਤੇ ਜਾਪੁ ਦੋਵੇਂ ਅਕਾਲ ਪੁਰਖ ਦਾ ਸਰੂਪ ਦਸਦੇ ਹਨ। ਖਾਲਸਾ ਅਕਾਲ ਪੁਰਖ ਦਾ ਉਪਾਸ਼ਕ ਹੈ। ਖਾਲਸਾ ਉਪਾਸ਼ਨਾ ਕਰਦਾ ਅਕਾਲ ਪੁਰਖ ਹੋ ਜਾਂਦਾ ਹੈ ਕਿਉਂਕਿ 'ਜੈਸਾ ਸੇਵੇ ਤੈਸੋ ਹੋਇ' ਦਾ ਸਿਧਾਂਤ ਹੈ। ਇਸ ਲਈ ਜਪੁ ਤੇ ਜਾਪੁ ਦੋਵੇਂ ਸ੍ਰੇਸ਼ਟਤਮ ਰਹਿਤਨਾਮੇ ਹਨ। ਜਪੁ ਖਾਲਸੇ ਨੂੰ ਸੰਤ ਬਣਾਉਂਦਾ ਹੈ ਅਤੇ ਜਾਪੁ ਸਿਪਾਹੀ ਅਤੇ ਦੋਵੇਂ ਖਾਲਸੇ ਨੂੰ 'ਸੰਤ-ਸਿਪਾਹੀ' ਬਣਾਉਂਦੇ ਹਨ। ਜਪੁ ਖਾਲਸੇ ਨੂੰ 'ਪੰਚ' ਬਣਾਉਂਦਾ ਹੈ, ਜਾਪੁ 'ਨਰਨਾਇਕ'। ਜਪੁ ਤੇ ਜਾਪੁ ਦੇ ਰਹਿਤ ਨਾਮਿਆਂ ਨੂੰ ਭਾਈ ਨੰਦਲਾਲ, ਭਾਈ ਦਇਆ ਸਿੰਘ, ਭਾਈ ਚੌਪਾ ਸਿੰਘ, ਭਾਈ ਦੇਸਾ ਸਿੰਘ, ਭਾਈ ਪ੍ਰਹਿਲਾਦ ਸਿੰਘ ਆਪਣੇ ਰਹਿਤਨਾਮਿਆਂ ਦਾ ਆਧਾਰ ਰਖਦੇ ਹਨ। 'ਜਪੁ' ਤੇ ਜਾਪੁ ਦੇ ਨੀਸਾਣਾਂ ਤੋਂ ਸੰਕੇਤ ਲੈ ਕੇ ਰਹਿਤਨਾਮਿਆਂ ਵਿਚ ਖਾਲਸਈ ਰਹਿਤ, ਰਹਿਤ ਦੇ ਵਿਧਾਨ ਤੇ ਨਿਸ਼ੇਧ ਨੂੰ ਪ੍ਰਗਟ ਕੀਤਾ ਗਿਆ ਹੈ। ਜਪੁ ਤੇ ਜਾਪੁ ਉਹ ਸਿਖਰਾਂ ਹਨ ਜਿਥੇ ਰਹਿਤਵਾਨ ਖਾਲਸਾ ਪਹੁੰਚ ਸਕਦਾ ਹੈ। ਜਪੁ ਦਾ ਖਾਲਸਾ ਜਤ, ਧੀਰਜ, ਮਤਿ, ਗਿਆਨ, ਭਉ, ਭਾਉ ਦੀ ਮੂਰਤਿ ਹੈ, ਜਾਪੁ ਦਾ ਖਾਲਸਾ, ਹੁਸਨਲ ਜਮਾਲ, ਨਰਨਾਇਕ, ਅਰਿ ਘਾਲਯ, ਦੁਸ਼ਟ ਭੰਜਨ ਤੇ ਨੇ-ਕਲੰਕੀ ਸਰੂਪੇ ਹੈ। ਰਹਿਤ ਤੇ ਰਹਿਣੀ ਨਾਲ ਉਸ ਨੂੰ ਹੁਸਨ,ਨਾਇਕਤਾ, ਜੁਰਅਤ, ਬਹਾਦਰੀ ਤੇ ਨੇਕਲੰਕ ਪਦਵੀ ' ਮਿਲਦੇ ਹਨ। ਸੋ ਰਹਿਤ ਦਾ ਆਧਾਰ ਜਪੁ ਤੇ ਜਾਪੁ ਹਨ ਅਤੇ ਜਪੁ ਤੇ ਜਾਪੁ ਬਾਰੇ ਪੰਥ ਵਿਚ ਹਰ ਤਰ੍ਹਾਂ ਏਕਤਾ ਹੈ।



Sri Satguru Jagjit Singh Ji eLibrary NamdhariElibrary@gmail.com